ਹਕ ਮਹਫੂਜ਼ ਕਾਪੀ

# ਸਿਹਰਫ਼ੀ

# ਬੰਗਲਾ ਭਗਤ

ਕ੍ਰਿਤ

ਮਿਲਖੀਰਾਮ ਮੁਸੱਵਰ ਪਾਸੋਂ ਹਕ ਲੈਕੇ

ਭਾਈ ਜੋਤ ਸਿੰਘ ਸੰਤ ਸਿੰਘ

ਕੁਤਬ ਫ਼ਰੋਸ਼ ਲੁਹਾਰੀ ਦਰਵਾਜ਼ਾ

ਲਾਹੌਰ ਨੇ ਛਪਵਾਈ

ਸੰਨ ੧੯੧੨ ਜਨਵਰੀ

ਸ੍ਰੀ ਗੁਰਬਖ਼ਸ਼ ਪ੍ਰੇਸ ਲਾਹੌਰ

# ਰੱਬ ਦੀ ਆਸ

ਅਲਫ਼ ਆਪ ਦੀ ਸਿਫ਼ਤ ਕੀ ਕਰਾਂ ਪਿਆਰੇ ਤੇਰੀ ਸਭ ਕੋਲੋਂ ਪਾਕ ਜ਼ਾਤ ਸਾਈਂ। ਅੱਗ ਹਵਾ ਪਾਣੀ ਆਦਮ ਜਾਨਵਰ ਵੀ ਤੈਨੂੰ ਯਾਦ ਕਰਦੇ ਦਿਨ ਤੇ ਰਾਤ ਸਾਈਂ। ਪਰੀਆਂ ਜਿੰਨ ਫ਼ਰਿਸ਼ਤੇ ਫ਼ਕੀਰ ਕਈ ਤੇਰੇ ਨਾਮ ਨੂੰ ਸਮਝਨ ਸੌਗਾਤ ਸਾਈਂ॥ ਮਿਲਖੀ ਰਾਮ ਖਾਲੀ ਜਗ੍ਹਾਂ ਕੋਈ ਵੀ ਨਹੀਂ ਜਿੱਥੇ ਨਹੀਂ ਹੁੰਦੀ ਤੇਰੀ ਬਾਤ ਸਾਈਂ॥

ਬੇ—ਬਾਗ਼ ਜਹਾਨ ਦਾ ਖ਼ੂਬ ਖਿੜਿਆ ਲੱਗੇ ਫੁੱਲ ਪੱਤਰ ਹਰੀਆਂ ਡਾਲੀਆਂ ਨੀ। ਫੱਲ ਕਈਆਂ ਨੂੰ ਲੱਗੇ ਤੇ ਕਈ ਖਾਲੀ ਮਾਲੀ ਕੁਦਰਤਾਂ ਤੇਰੀਆਂ ਨਿਰਾਲੀਆਂ ਨੀ। ਵਕਤ ਖ਼ਿਜ਼ਾਂ ਦੇ ਜਿਨਾਂ ਦੀ ਚੋਗ ਮੁੱਕੀ ਉਡੇ ਭੌਰ ਕਈ ਬੁਲਬਲਾਂ ਕਾਲੀਆਂ ਨੀ। ਮਿਲਖੀ ਜਿਨਾਂ ਨੂੰ ਮੌਤ ਗੁਲੇਲ ਵੱਜੇ ਫਟਕਨ ਜ਼ਿਮੀ ਤੇ ਲੈਨ ਭੁਆਲੀਆਂ ਨੀ॥

ਤੇ—ਤਕਦੇ ਰੱਬ ਦੀ ਸ਼ਾਨ ਵੱਲੇ ਆਸ਼ਕ ਦਿਲੋਂ ਨਹੀਂ ਗ਼ੈਰ ਖਿਆਲ ਕਰਦੇ। ਜਿਧਰ ਵੇਖਦੇ

ਮੇਹਰ ਦੀ ਨਿਗਾਹ ਕਰਕੇ ਇਕ ਪਲਕਦੇ ਵਿੱਚ ਨਿਹਾਲ ਕਰਦੇ। ਡੁੱਬੇ ਹੋਏ ਬੇੜੇ ਫੌਰਨ ਉਤਾਰ ਦੇਵਨ ਨਾਲੇ ਭੁੱਖਿਆਂ ਨੂੰ ਮਾਲੋ ਮਾਲ ਕਰਦੇ॥ ਮਿਲਖੀ ਮੰਗਦੇ ਖ਼ੈਰ ਦਰਬਾਰ ਵਿੱਚੋਂ ਦੁਨੀਆਂ ਅੱਗੇ ਨਹੀਂ ਕਦੇ ਸਵਾਲ ਕਰਦੇ॥

ਸੇ–ਸਾਬਤੀ ਵਾਲੇ ਜੋ ਹੈਨ ਬੰਦੇ ਦਿਨ ਰਾਤ ਹਰਦਮ ਤੈਨੂੰ ਯਾਦ ਕਰਦੇ॥ ਤੇਰੇ ਨਾਮ ਵਾਲਾ ਪਾਣੀ ਲੈਕੇ ਤੇ ਖੇਤੀ ਨੇਕੀਆਂ ਦੀ ਪਏ ਆਬਾਦ ਕਰਦੇ॥ ਜਿਸ ਵਾਸਤੇ ਆਏ ਜਹਾਨ ਉੱਤੇ ਅਪਨੇ ਦਿੱਲ ਦੀ ਪੂਰੀ ਮੁਰਾਦ ਕਰਦੇ। ਮਿਲਖੀ ਗ਼ੈਰ ਪਾਸੇ ਹੁੰਦੇ ਨਰਮ ਨਾਹੀਂ ਸਾਈਂ ਲੋਗ ਦਿਲ ਮਿਸਲ ਫ਼ੌਲਾਦ ਕਰਦੇ॥

ਜੀਮ–ਜਦੋਂ ਜਹਾਨ ਤੇ ਕੁਝ ਨਹੀਂ ਸੀ ਪਾਕ ਜ਼ਾਤ ਬੇ ਐਬ ਜ਼ਰੂਰ ਹੈਸੀ॥ ਨਾ ਇਨਸਾਨ ਹੈ-ਵਾਨ ਜਨੌਰ ਕੋਈ ਬੂਟੇ ਬਾਗ ਬਹਿਸ਼ਤ ਨਾ ਹੂਰ ਹੈਸੀ॥ ਕਿਸੇ ਚੀਜ਼ ਦਾ ਨਾਮ ਨਿਸ਼ਾਨ ਨਹੀਂ ਸੀ ਨਾ ਕੋਈ ਜਗਾਂ ਨੇੜੇ ਨਾ ਕੋਈ ਦੂਰ ਹੈਸੀ॥ ਮਿਲਖੀ ਪਿੱਛੋਂ ਇਹ ਸਾਰਾ ਸਾਮਾਨ ਬਨਿਆ ਪਹਿਲੋਂ ਖ਼ਾਸ ਇਕ ਰੱਬ ਦਾ ਨੂਰ ਹੈਸੀ॥

ਹੇ—ਹੁਕਮ ਜਿਨਾਂ ਤੇਰਾ ਮੰਨ ਲੀਤਾ ਮੰਨੇ ਉਨਾਂ ਨੂੰ ਸਾਰਾ ਜਹਾਨ ਕਿਉਂ ਨਾਂ॥ ਨੇਕ ਬੰਦਿਆਂ ਦੇ ਲੋਕੀ ਕਦਮ ਚੁੰਮਨ ਸਦਕੇ ਜਾਨ ਤੇ ਸੀਸ ਨਿਵਾਨ ਕਿਉਂ ਨਾਂ॥ ਮਿਸ਼ਰੀ ਨਾਮ ਵਾਲੀ ਜੋੜੇ ਖਾਨ ਹਰਦਮ ਮਿੱਠੀ ਉਨਾਂਦੀ ਹੋਵੇ ਜ਼ੁਬਾਨ ਕਿਉਂ ਨਾਂ॥ ਮਿਲਖੀ ਰਾਮ ਜਿਨਾਂ ਨੇਕ ਅਮਲ ਕੀਤੇ ਬਖ਼ਸ਼ੇ ਵਕਤ ਆਖੀਰ ਦੇ ਜਾਨ ਕਿਉਂ ਨਾਂ॥

ਖ਼ੇ—ਖਿਆਲ ਕਰਕੇ ਜਦੋਂ ਦੇਖਿਆ ਮੈਂ ਝੂਠਾ ਖ਼੍ਵਾਬ ਦੇ ਵਾਂਗ ਜਹਾਨ ਦਿੱਸਿਆ॥ ਝੂਠੇ ਮਾਲ ਖ਼ਜ਼ਾਨੇ ਤਮਾਮ ਸਾਰੇ ਝੂਠਾ ਬਾਦਸ਼ਾਹ ਝੂਠਾ ਦਰ ਬਾਨ ਦਿੱਸਿਆ॥ ਝੂਠੇ ਬਾਗ਼ ਦੇ ਵਿੱਚ ਜਨੌਰ ਝੂਠੇ ਝੂਠਾ ਬੂਟੀਆਂ ਦਾ ਬਾਗ਼ ਬਾਨ ਦਿੱਸਿਆ॥ ਮਿਲਖੀ ਰਾਮ ਸੱਚਾ ਇਕੋ ਨਾਮ ਸਾਈਂ ਹੋਰ ਸਾਰਾ ਇਹ ਝੂਠਾ ਸਾਮਾਨ ਦਿੱਸਿਆ॥

ਦਾਲ—ਦੱਸਾਂ ਕੀ ਮੁਖੋਂ ਬਿਆਨ ਕਰਕੇ ਭੇਦ ਸਭ ਦੇ ਦਿਲਾਂ ਦਾ ਜਾਨਦਾ ਓਹ॥ ਦਿੱਸੇ ਆਪ ਦਾ ਰੂਪ ਜਹਾਨ ਸਾਰਾ ਰੰਗ ੨ ਅੰਦਰ ਮੌਜਾਂ ਮਾਨਦਾ ਓਹ॥ ਜਿਵੇਂ ਫੁੱਲਾਂ ਦੇ ਵਿਚੋਂ ਖੁਸ਼ਬੂ ਆਵੇ ਰਚੇ ਇਸਤਰਾਂ

ਵਿੱਚਜਹਾਨਦੇ ਓਹ॥ ਮਿਲਖੀ ਪੰਛੀਆਂ ਵਿਚਵੀ ਨੂਰਤੇਰਾਆਪਲੈਨਕਸ਼ਹਿੰਦੂਮੁਸਲਮਾਨਦੇਓਹ।

ਜ਼ਾਲ—ਜ਼ਰਾ ਨ ਬੰਦਗੀ ਕਰਨ ਜੇੜੇ ਲਾਹ ਨਤ ਉਨਾਂ ਤੇ ਵਾਂਗ ਸ਼ੈਤਾਨ ਹੋਵੇ॥ ਬਗਲੇ ਭਗਤ ਵਾਂਗੂ ਪੂਜਾ ਕਰਨ ਜੇੜੇ ਰਾਜ਼ੀ ਕਿਸ ਤਰ੍ਹਾਂ ਭਲਾ ਭਗਵਾਨ ਹੋਵੇ॥ ਬਿਨਾਂ ਅਮਲ ਬੰਦਾ ਕਿਸੇ ਕੰਮ ਦਾ ਨਹੀਂ ਭਾਵੇਂ ਹਿੰਦੂ ਭਾਵੇਂ ਮੁਸਲਮਾਨ ਹੋਵੇ॥ ਮਿਲਖੀ ਰਾਮ ਇਨਸਾਫ਼ ਦੀ ਗੱਲ ਕਰੀਏ ਜੇੜਾ ਝੂਠ ਬੋਲੇ ਬੇਈਮਾਂਨ ਹੋਵੇ॥

ਹੇ—ਹੇਤ ਦਾ ਮਹਿਲ ਵਜੂਦ ਤੇਰਾ ਇਕ ਦਿਨ ਮੌਤਭੁੰਚਾਲਨੇ ਢਾਵਨਾਬਈ॥ਜਦੋਂ ਮਾਲਕਮਕਾਨ ਨੂੰਲੋੜਪੌਸੀਉਨੇਪਲਵਿਚਖਾਲੀਕਰਾਵਨਾਬਈ। ਨਵਾਂ ਬਾਰੀਆਂ ਵਾਲਾ ਮਹਿਲਮੁੜਕੇਤੈਨੂੰਫੇਰਇਹ ਹੱਥ ਨ ਆਵਨਾ ਬਈ। ਮਿਲਖੀ ਉਮਰ ਸਾਰੀ ਜਿੱਥੇ ਐਸ਼ਕੀਤੇਉੱਥੇਪਲਕਵੀਨਾਰਹਨਾਪਾਵਨਾਬਈ

ਜ਼ੇ—ਜ਼ਰਦੀ ਫ਼ਕਰਨਹੀਂ ਖ਼੍ਵਾਸ਼ਕਰਦੇਮਿਲਨ ਗੰਜਤੇਧਾਰਚਾਮਾਰਦੇਨੀ। ਦੁਨੀਆਂਵੱਲੋਂ ਪ੍ਰੀਤਹਟਾ ਕੇਤੇਗੋਸ਼ੇਬੈਠਕੇਨਾਮਚਿਤਾਰਦੇਨੀ। ਜਿਧਰਮੇਹਰ

ਈਜ਼ਰਾ ਨਿਗਾਹ ਕਰ ਦੇ ਰੁੜ੍ਹੇ ਜਾਂਦਿਆਂ ਪਾਰ ਉਤਾਰ ਦੇਨੀ। ਮਿਲਖੀ ਸ਼ਰਹ ਸ਼ਰੀਤੀਆਂ ਦੂਰ ਕਰਦੇ ਦਿਲੋਂ ਜਿਨਾਂ ਨੂੰ ਸ਼ੌਕ ਦੀਦਾਰ ਦੇ ਨੀ ॥

ਸੀਨ-ਸੱਚੇ ਦੇ ਨਾਮ ਤੋਂ ਜਾਨ ਸਦਕੇ ਜਿਦਾ ਨਾਮ ਸੱਚਾ ਤੇ ਦਰਬਾਰ ਸੱਚਾ। ਸੱਚੀ ਅਦਲ ਦੀ ਤਕ ੜੀ ਤੋਲ ਦਾ ਏ ਸੱਚੇ ਸਾਹਿਬ ਦਾ ਕਾਰ ਵਿਹਾਰ ਸੱਚਾ। ਸਿਫ਼ਤਾਂ ਸੱਚੀਆਂ ਨੇ ਸੱਚੇ ਰੱਬ ਦੀਆਂ ਮੈਂ ਕੰਬਖ਼ਤ ਝੂ ਠਾ ਬਖ਼ਸ਼ਨਹਾਰ ਸੱਚਾ। ਮਿਲਖੀ ਯਾਰ ਜਹਾਨ ਥੀਂ ਪਾਰ ਹੋਵੇਂ ਇਕ ਵਾਰ ਜੇ ਦੇਵੇ ਦੀਦਾਰ ਸੱਚਾ ॥

ਸ਼ੀਨ-ਸ਼ਰਹ ਦੀ ਨਹੀਂ ਪ੍ਰਵਾਹ ਕਰਦੇ ਜੇੜ੍ਹੇ ਆ ਸ਼ਕੀ ਦਾ ਦਰਜਾ ਪਾਂਵਦੇ ਨੀ। ਸ਼ੌਕ ਜਿਨਾਂ ਨੂੰ ਉਹਦੇ ਦੀਦਾਰ ਦਾ ਏ ਗੋਸ਼ੇ ਬੈਠ ਕੇ ਚਿਲ੍ਹਾ ਕਮਾਂਵਦੇ ਨੀ। ਜਾਂ ਯਾਰ ਦੀ ਗਲੀ ਨਿਸ਼ੰਗ ਹੋਕੇ ਸ਼ਰਮ ਦਿਲ ਦੇ ਵਿਚ ਨ ਖਾਂਵਦੇ ਨੀ ॥ ਮਿਲਖੀ ਸਬਰ ਤੇ ਹੌਸਲਾ ਜਿਨਾਂ ਕੀਤਾ ਦਰਸ਼ਨ ਓਹ ਮਹਬੂਬ ਦਾ ਪਾਂਵਦੇ ਨੀ ॥

ਸ੍ਵਾਦ-ਸਾਫ਼ ਸ਼ੀਸ਼ਾ ਸਹਿਬਾ ਨਾਮ ਤੇਰਾ ਯਾ ਨੇ ਦੇਖਕਰ ਸੁਜਾਖੇ ਬਨ ਜਾਨ ਕਿਉਂ ਨਾਂ। ਉਨਾਂ ਦੂਨਜਾਂ ਡੈਗੋਰੀ ਦੀ ਲੋੜ ਕੀਏ ਬਿਨਾਂ ਆਸਰੇ ਹੋਨ ਰਵਾਨ

ਕਿਉਂ ਨਾ॥ ਰਾਹ ਬਦੀ ਬਖ਼ੀਲੀ ਦਾ ਛੱਡਕੇ ਤੇ ਨੇਕ ਰਸਤੇ ਦੀ ਕਰਨ ਪਛਾਨ ਕਿਉਂ ਨਾਂ॥ ਮਿਲਖੀ ਮਨਜ਼ਲ ਮਕ਼ਸੂਦ ਤੇ ਪਹੁੰਚਕੇ ਤੇ ਓਹ ਫਿਰ ਦਰਸ਼ਨ ਪਿਆਰੇ ਦਾ ਪਾਨ ਕਿਉਂ ਨਾਂ॥

ਜ਼੍ਵਾਦ—ਜ਼ਰਬਲਾਕੇ ਆਸ਼ਕ ਸਿਦਕ ਵਾਲੀ ਬੈਠ ਜਾਂਵਦੇ ਦੂਆਂ ਦੁਖਾ ਕੇਤੇ। ਦਰ ਯਾਰ ਅੱਗੇ ਝੁਗੀ ਪਾ ਬਹਿੰਦੇ ਕੰਨੀ ਮੁੰਦ੍ਰਾਂ ਭਸਮ ਲਗਾਕੇਤੇ। ਦਾਤਾ ਕਰਦੇ ਆਸ ਮੁਰਾਦ ਪੂਰੀ ਮੁਖੋਂ ਕਹਿਨ ਅਲੱਖ ਜਗਾਕੇਤੇ॥ ਕਿਸਮਤ ਵਾਲਿਆਂਨੂੰ ਪਾਵੇ ਖ਼ੈਰ ਸੋਹਨਾ ਮਿਲਖੀ ਤਰਸ ਦੇਗੈ ਕਈਆ ਕੇਤੇ॥

ਤੋਏ—ਤਰਫ਼ ਖਿਆਲ ਕਰ ਨੇਕੀਆਂ ਦੀ ਇਥੇ ਓਥੇ ਜੇ ਸੁਖ ਤੂੰ ਪਾਵਨਾ ਏਂ। ਜਿਨਾਂ ਵਾਸਤੇ ਦਗ਼ਾ ਫਰੇਬ ਕਰਨਾ ਏਂ ਉਨਾਂ ਕਿਸੇ ਵੀ ਕੰਮ ਨਾ ਆਵਨਾ ਏਂ॥ ਕਾਰੂੰ ਵਾਂਗ ਖਜ਼ਾਨੇ ਤੂੰ ਜੋੜ ਭਾਵੇਂ ਜਾਂਦੀ ਵਾਰ ਖ਼ਾਲੀ ਹੱਥੀ ਜਾਵਨਾ ਏਂ। ਮਿਲਖੀ ਨਾਲ ਸ਼ੈਤਾਨ ਦੇ ਪਿਆਰ ਪਾਕੇ ਮੂਰਖ ਰੱਬ ਨੂੰ ਮਨੋਂ ਭੁਲਾਵਨਾ ਏਂ॥

ਜ਼ੋਏ—ਜ਼ੁਲਮ ਗ਼ਰੀਬਾਂ ਤੇ ਕਰਨ ਜੇੜ੍ਹੇ ਲੋਕੀ ਉਨਾਂ ਨੂੰ ਕਹਿਨ ਬੇਈਮਾਨ ਕਿਉਂ ਨਾਂ। ਸੁੱਤੇ ਰਹਿਨ

ਜੇੜੇਉਨਾਂਗਾਫ਼ਲਾਂਦਾਮਾਲਉਮਰਦਾਚੋਰਖਿਸਕਾ ਠਕਿਉਂਨਾਂਫਿਕਰਜਿਨਾਂਨੂੰਜਾਗਦੇਰਹਿਨਹਰਦ ਮ ਨੇਕੀ ਅੱਗੇ ਦਾ ਕਰਨ ਸਾਮਾਨ ਕਿਉਂ ਨਾਂ॥ ਜਿਨਾਂ ਖੇਡ ਵਿਚ ਉਮਰ ਬਰਬਾਦ ਕੀਤੀ ਮਿਲਖੀ ਵਾਂਗ ਆਖ਼ਿਰ ਪਛਤਾਨ ਕਿਉਂ ਨਾਂ॥

ਐਨ-ਅਕਲਵਾਲੇਬੰਦੇਹੈਨਜੇੜੇ ਖੰਡ ਛਡਕੇ ਜ਼ਹਿਰਨੂੰਖਾਂਵਦੇਨਹੀਂ। ਦੁਨੀਆਂ ਕੰਜਰੀ ਨੱਚਦੀ ਦੇਖਕੇ ਤੇ ਦਿਲਆਪਨਾ ਜ਼ਰਾਭਰਮਾਂਵਦੇ ਨਹੀਂ॥ ਪੀਂਦੇ ਪ੍ਰੇਮਪਿਆਲੀਆਂ ਬੈਠ ਗੋਸ਼ੇਮਜਲਸ ਵਿੱਚ ਸ਼ੈਤਾਨਦੇਜਾਂਵਦੇਨਹੀਂ। ਮਿਲਖੀ ਫਿਕਰ ਮਸਤੀ ਵਿੱਚਗੀਤਗਾਵਨ ਦਿਲੋਂ ਯਾਰਦਾਨਾਮਭੁਲਾਵਦੇਨਹੀਂ

ਗ਼ੈਨ-ਗ਼ੌਰਕਰਕੇਜਦੋਂ ਦੇਖਿਆ ਮੈਂ ਮੈਨੂੰ ਹਰ ਜਗਾਂ ਤੇ ਦਿਸੇ ਸ਼ਾਨ ਤੇਰੀ। ਗੰਦੀਬੂੰਦਨੂੰ ਸਿਫ਼ਤ ਕਮਾਲ ਬਖ਼ਸ਼ੀ ਡਿਠੀ ਖ਼ੂਬਹਿਕਮਤ ਮੇਹਰਬਾਨ ਤੇਰੀ॥ ਦਾਤਾਹਰਦਮਖੁਲ੍ਹਾਭੰਡਾਰਤੇਰਾ ਪੈਦਾਜੋ ਖ਼ੈਰਾਤਪੈਖਾਨਤੇਰੀ। ਮਿਲਖੀ ਆਦਮੀ ਕੀਬਲਕੇ ਜਾਨਵ੍ਰਬੀਕਹਿੰਦੇਮੁਖਥੀਂ ਕੁਦਰਤਸੁਬ੍ਹਾਨਤੇਰੀ॥

ਫੇ-ਫ਼ਜ਼ਰ ਵੇਲੇ ਬੰਦੇ ਉਠ ਕੇ ਤੇ ਪਹਿਲਾਂ

ਰੱਬਦਾ ਨਾਮ ਧਿਹਾਨਾ ਚਾਹੀਏ। ਪਿਛੋਂ ਦੁਨੀਆਂ ਦਾ
ਕਾਰ ਵਿਹਾਰ ਕਰੀਏ ਸੱਚ ਬੋਲਕੇ ਹੱਕਦਾ ਖਾਨਾ
ਚਾਹੀਏ। ਜੇੜ੍ਹਾ ਵਕਤ ਜੁਆਨੀ ਦੇ ਨਾਮ ਜਪਦਾ
ਉਹਦੇ ਕਦਮਾਂ ਤੇ ਸੀਸ ਨਿਵਾਨਾ ਚਾਹੀਏ।
ਮਿਲਖੀ ਵਿੱਚ ਗ੍ਰਹਸਤ ਦੇ ਯਾਰ ਮਿਲਦਾ ਜੰਗਲ
ਵਿੱਚ ਫ਼ਜ਼ੂਲ ਨਾ ਜਾਨਾ ਚਾਹੀਏ॥

ਕਾਫ਼—ਕੌਲ ਇਕਰਾਰ ਵਿਸਾਰ ਬੈਠਾਏਂ ਔਖਾ
ਹੋਵੇਂਗਾ ਵਕਤ ਅਖ਼ੀਰ ਦੇ ਬਈ। ਐਸੇ ਬੇਇ-
ਤਬਾਰਿਆਂ ਬੰਦਿਆਂ ਨੂੰ ਬੰਨ ਲੈਂਵਦੇ ਨਾਲ
ਜ਼ੰਜੀਰ ਦੇ ਬਈ। ਵਿਚ ਦੋਜ਼ਖਾਂ ਮਾਰਨ ਜਲਾਦ
ਛੜੀਆਂ ਟੁਕੜੇ ਕਰਨ ਗੇ ਲੱਖਾਂ ਸ੍ਰੀਰ ਦੇ ਬਈ।
ਮਿਲਖੀ ਮੁਨਕਰ ਨਕੀਰ ਸਜ਼ਾ ਦੇਸਨ ਹਰਫ਼
ਵੇਖਕੇ ਤੇਰੀ ਤਸਵੀਰ ਦੇ ਬਈ॥

ਕਾਫ਼—ਕੰਮ ਕਰ ਤੂੰ ਜੇੜ੍ਹਾ ਕਰਨ ਆਯਾ
ਐਵੇਂ ਵਕਤ ਫ਼ਜ਼ੂਲ ਗਵਾ ਨਾਹੀਂ। ਝੂਠੀ ਮੋਹ
ਮਾਯਾ ਵਿਚ ਮਸਤ ਹੋਕੇ ਬੰਦੇ ਲੋਭੀਆ ਮਨ
ਭਰਮਾ ਨਾਹੀਂ। ਲਾਲਚ ਮਿੱਠੇ ਦੇ ਸ਼ੈਹਦ ਜਹਾਨ
ਅੰਦਿਰ ਮੱਖੀ ਵਾਂਗ ਤੂੰ ਲਤਾਂ ਪਸਾਰ ਨਾਹੀਂ।

ਮਿਲਖੀ ਰੱਬ ਸੱਚਾ ਪਿਆ ਦੇਖਦਾਏ ਝੂਠ ਬੋਲ ਕੇਤੇ ਕਸਮਾਂ ਖਾ ਨਾਹੀਂ॥

ਲਾਮ–ਲੰਮੜੀ ਵਾਟ ਤੇ ਰਾਹ ਔਖਾ ਸਿਰ ਤੇ ਬਦੀ ਦਾ ਭਾਰ ਮੁਸਾਫ਼ਰਾ ਓਇ ॥ ਕੱਲੀ ਜਾਨ ਅਫ਼ਾਤ ਹਜ਼ਾਰ ਰਸਤੇ ਸਾਥੀ ਕੋਈ ਨਹੀਂ ਯਾਰ ਮੁਸਾਫਰਾਓਇ ॥ ਜਲਦੀ ਇਸ ਬਾਜ਼ਾਰ ਜਹਾਨ ਵਿਚੋਂ ਕਰ ਕੋਈ ਨੇਕ ਬਿਉਪਾਰ ਮੁਸਾਫਰਾ ਓਇ ॥ ਥਾਂ ਥਾਂ ਤੇ ਅਟਕਨਾ ਯਾਰ ਮਿਲਖੀਇੱਥੇਰਹਨਾਦਿਨਚਾਰਮੁਸਾਫਰਾਓਇ॥

ਮੀਮ–ਮੇਰੀਮੇਰੀ ਕੈਹਨਾਏਂਹਰਵੇਲੇ ਮੂਰਖ ਦਮ ਝੂਠੇ ਪਿਆ ਮਾਰ ਨਾਹੀਂ। ਖਾਲੀ ਹੱਥ ਲੱਖਾਂ ਵਾਲੇ ਲਗੇ ਜਾਂਦੇ ਤੈਨੂੰ ਆਂਵਦਾ ਅਜੇ ਇਤਬਾਰ ਨਾਹੀਂ ॥ ਦਾਹਵੇ ਬੰਨਨਾਏਂ ਪਿਆ ਖੁਦਾਈ ਵਾਲੇ ਇਕ ਕੌਡੀ ਦਾ ਤੂੰ ਰਵਾਦਾਰ ਨਾਹੀਂ ॥ ਮਿਲਖੀ ਨੇਕੀਆਂ ਜਾਨੀਆਂ ਨਾਲ ਤੇਰੇ ਮੇਰੀ ਗੱਲ ਨੂੰ ਮਨੋਂ ਵਿਸਾਰ ਨਾਹੀਂ ॥

ਨੂਨ–ਨਾਮ ਸੁਖਾਲਾ ਨਹੀਂ ਯਾਦ ਤੈਨੂੰ ਮੁਸ਼ਕਲ ਸਿਖਨਾਏਂ ਰਾਗ ਸ਼ੈਤਾਨਦਾ ਤੂੰ॥ ਝੂਠਾ

ਹੁਸਨ ਜਵਾਨੀਦਾ ਮਾਨ ਪਿਆਰੇ ਭਰਿਆ ਅੰਦਰੋਂ ਖ਼ੁਦੀ ਗੁਮਾਨ ਦਾ ਤੂੰ ॥ ਕਾਹਨੂੰ ਖ਼ੂਨ ਖਰਾਬੀਆਂ ਵੇ ਪਾਉਨਾਏਂ ਵੇਲਾ ਮੌਤ ਵਾਲਾ ਨਹੀਂ ਜਾਨਦਾ ਤੂੰ ॥ ਮਿਲਖੀ ਮਰਦ ਹੋਕੇ ਪਹਿਲੇ ਰੋਜ਼ ਵਾਲਾ ਕੌਲ ਬਦਲਦਾਏਂ ਪਿਆ ਜ਼ੁਬਾਨ ਦਾ ਤੂੰ ॥

ਵਾ-ਵਸਲ ਮਹਬੂਬ ਦਾ ਬਹੁਤ ਮੁਸ਼ਕਲ ਅੱਵਲ ਜੰਗਲਾਂ ਵਿੱਚ ਖ਼ੁਵਾਰ ਹੋਨਾ ॥ ਦੂਜਾ ਚੀਰਨਾਂ ਪੇਟ ਕਬਾਬ ਦੇ ਲਈ ਤੀਜਾ ਜਾਨ ਤੇ ਤੇਰਾ ਦਾਵਾਰ ਹੋਨਾ ॥ ਚੌਥਾ ਖੱਲ ਲੁਹਾਵਨੀ ਵਾਂਗ ਸ਼ਮਸ ਪੰਜਵਾਂ ਦਾਰ ਦੇ ਉਤੇ ਅਸਵਾਰ ਹੋਨਾ ॥ ਮਿਲਖੀ ਯਾਰ ਧੜ ਤੋਂ ਸਿਰ ਜੁਦਾ ਕਰਨਾ ਛੀਵਾਂ ਯਾਰ ਦਾ ਫੇਰ ਦੀਦਾਰ ਹੋਨਾ॥

ਹੇ-ਹਸਕੇ ਬੋਲ ਤੂੰ ਨਾਲ ਸਭਦੇ ਗ਼ੁਸਾ ਦਿਲਦੇ ਵਿਚੋਂ ਹਟਾ ਕੇ ਤੇ ॥ ਨੇਕੀ ਬੁਰੇ ਦੇ ਨਾਲ ਵੀ ਕਰ ਛਡੀਏ ਕੀ ਲੈਨਾਏਂ ਦਗ਼ਾ ਕਮਾ ਕੇਤੇ ॥ ਕੋਈ ਦਮ ਦਾ ਮੇਲਾ ਜਹਾਨ ਉਤੇ ਤੇਰੇ ਸਾਮਨੇ ਗੈ ਕਈ ਆਕੇਤੇ ॥ ਮਿਲਖੀ ਜਗਸਰਾਂ ਮੁਸਾਫ਼ਰਾਂ ਦੀ ਕਈ ਚਲੇ ਗੈ ਬਿਸਤ੍ਰੇ ਪਾਕੇਤੇ॥

ਲਾਮ—ਲੋਕ ਸੁਖਾਲੜਾ ਇਸ਼ਕ ਕਹਿੰਦੇ ਜ਼ਾਲਮ ਇਸ਼ਕ ਨਾ ਛੱਡਦਾ ਬਾਕੀਆਂ ਨੀ ॥ ਅਕਲ ਗੁੰਮ ਕਰ ਦੇਂਵਦਾ ਆਲਮਾਂ ਦੀ ਭੁੱਲ ਜਾਂਦੀਆਂ ਸਭ ਚਲਾਕੀਆਂ ਨੀ ॥ ਬੂਹੇ ਦਰਦ ਫਿਰਾਕ ਦੇ ਖੋਲ ਦਿੰਦਾ ਬੰਦ ਇਸ਼ਕ ਦੀਆਂ ਕਰਦਾ ਤਾਕੀਆਂ ਨੀ ॥ ਮਿਲਖੀ ਇਸ਼ਕ ਚੜ੍ਹਾਂਵਦਾ ਸੂਲੀਆਂ ਤੇ ਲਾਂਹਦਾ ਤਨ ਦੀ ਖੱਲ ਤੇ ਟਾਕੀਆਂ ਨੀ ॥

ਅਲਫ਼—ਓਸਦਾ ਦਿੱਤਾ ਸਭ ਖਾਨ ਲੋਕੀ ਮੁਖੋਂ ਆਖਦੇ ਨੇ ਖਾਧਾ ਖੱਟਕੇ ਤੇ ॥ ਇਖੋ ਜੇਹੇ ਮੂਰਖ ਜਾਂਦੀ ਵਾਰ ਅਪਨਾ ਬੂਟਾ ਜੜ੍ਹਾਂ ਥੋਂ ਜਾਂਵਦੇ ਪੱਟਕੇ ਤੇ ॥ ਦਗ਼ੇ ਕੱਚ ਦਾ ਬਹੁਤ ਵਿਹਾਰ ਕਰਦੇ ਹੀਰੇ ਨਾਮ ਨੂੰ ਜਾਂਵਦੇ ਸੱਟਕੇ ਤੇ ॥ ਮਿਲਖੀ ਫਿਟੇ ਮੂੰਹ ਉਨਾਂ ਦਾ ਲੋਕ ਜੇੜ੍ਹੇ ਜਾਂਦੇ ਬੰਦਗੀ ਤੋਂ ਪਿੱਛੇ ਹਟਕੇ ਤੇ ॥

ਯੇ—ਯਾਦ ਜੇੜ੍ਹੇ ਸਾਈਆਂ ਕਰਨ ਤੈਨੂੰ ਦੁਖ ਉਨਾਂ ਦੇ ਕੋਈ ਨ ਢੱਕਦੇ ਨੀ ॥ ਮੱਥਾ ਹੱਸਦਾ ਚਮਕਦਾ ਨੂਰ ਮੂੰਹ ਤੇ ਸਿਜਦੇ ਵਿਚ ਰਹਿੰਦੇ ਸਦਾ ਝੁਕਦੇ ਨੀ ॥ ਪੈਰਾਂ ਹੇਠ ਖ਼ਜ਼ਾਨੇ ਪਏ ਰੁਲਨ ਭਾਵੇਂ ਜ਼ਹਿਰ ਸਮਝ ਦੇ ਕਦੀ ਨਾ ਚੁਕਦੇ ਨੀ ॥ ਮਿਲਖੀ ਚੰਦ ਚੜ੍ਹੇ ਗੁਝੇ ਰਹਿੰਵਦੇ ਨਹੀਂ ਲਾਲ ਗੋਦੜੀ ਵਿੱਚ ਨ ਲੁਕਦੇ ਨੀ ॥

ਸਮਾਪਤ